# ਨਿੱਕੀਆਂ ਜਿੰਦਾਂ ਵੱਡਾ ਸਾਕਾ



ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਸਚਿਤ੍ਰ ਸਾਖੀ

੧ਓ ਵਾਹਿਗੁਰੂ ਜੀ ਕੀ ਫ਼ਤਹ ॥

# ਨਿੱਕੀਆਂ ਜਿੰਦਾਂ ਵੱਡਾ ਸਾਕਾ

ਚਿਰਾਂ ਤੋਂ ਮੇਰੀ ਖ਼ਾਹਿਸ਼ ਸੀ ਕਿ ਸਾਰਾ ਸਿੱਖ ਇਤਿਹਾਸ ਤੇ ਸ਼ਹੀਦੀ ਸਾਕੇ ਸਚਿੱਤ੍ਰ ਪੰਜਾਬੀ, ਹਿੰਦੀ, ਅੰਗਰੇਜ਼ੀ ਤੇ ਉਰਦੂ ਜ਼ਬਾਨਾਂ ਵਿੱਚ ਤਿਆਰ ਕਰ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਲੱਖਾਂ ਦੀ ਗਿਣਤੀ ਵਿੱਚ ਛਪਵਾ ਕੇ ਲਾਗਤ ਮਾਤਰ ਭੇਟਾ 'ਤੇ ਵੰਡੇ ਜਾਣ। ਅਸੀਂ ਸੋਚ ਹੀ ਰਹੇ ਸਾਂ ਕਿ ਮੈਨੂੰ ਗੁਰੂ ਤੇਗ ਬਹਾਦਰ ਜੀ ਦੀ ਸਚਿਤ੍ਰ ਜੀਵਨੀ ਜੋ ਸਰਦਾਰ ਇੰਦਰਜੀਤ ਸਿੰਘ ਜੀ ਚੇਅਰਮੈਨ ਪੰਜਾਬ ਐਂਡ ਸਿੰਧ ਬੈਂਕ ਵੱਲੋਂ ਛਾਪੀ ਗਈ ਸੀ, ਦੇਖਣ ਦਾ ਮੌਕਾ ਮਿਲਿਆ। ਉਸ ਨੇ ਉਤਸ਼ਾਹਤ ਕੀਤਾ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਸਾਖੀ ਸਚਿਤ੍ਰ ਰੂਪ ਵਿਚ, 'ਨਿੱਕੀਆਂ ਜਿੰਦਾਂ ਵੱਡਾ ਸਾਕਾ' ਦੇ ਨਾਂ ਹੇਠ ਛਪਵਾਉਣ ਦਾ ਫੈਸਲਾ ਕੀਤਾ। ਪੰਥਕ ਮਹਿਲ ਦੀ ਉਸਾਰੀ ਲਈ ਜਿਸ ਤਰ੍ਹਾਂ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ ਤੇ ਬਾਬਾ ਫਤਹਿ ਸਿੰਘ ਜੀ ਨੇ ਆਪਣੀਆਂ ਜਾਨਾਂ ਵਾਰੀਆਂ, ਉਸ ਨੂੰ ਪੁਸਤਕ ਦੇ ਰੂਪ ਵਿਚ ਪਾਠਕਾਂ ਅਤੇ ਸ਼ਰਧਾਲੂਆਂ ਹੱਥੀਂ ਦੇ ਕੇ ਮੈਨੂੰ ਪ੍ਰਸੰਨਤਾ ਹੋ ਰਹੀ ਹੈ।

ਇਸ ਸਾਕੇ ਨੂੰ ਪੜ੍ਹ-ਸੁਣ ਕੇ ਤੇ ਚਿਤ੍ਰਾਂ ਵਿਚ ਦੇਖ ਕੇ ਕਿਹੜਾ ਹਿਰਦਾ ਹੈ ਜੋ ਨਹੀਂ ਦ੍ਰਵਦਾ? ਧਰਮ ਹੇਤ ਸਾਕਾ ਗੁਰੂ ਤੇਗ ਬਹਾਦਰ ਜੀ ਨੇ ਕੀਤਾ, ਧਰਮ ਚਲਾਉਣ ਲਈ ਕਿਰਪਾਨ ਉਨ੍ਹਾਂ ਦੇ ਸਪੁੱਤਰ ਗੁਰੂ ਗੋਬਿੰਦ ਸਿੰਘ ਜੀ ਨੇ ਉਠਾਈ ਤੇ ਧਰਮ ਨਿਭਾਉਣਾ ਕਿਵੇਂ ਹੈ? ਇਹ ਉਨ੍ਹਾਂ ਦੇ ਪੋਤਰਿਆਂ ਨੇ ਆਪਣੇ ਆਪ ਨੂੰ ਨੀਹਾਂ ਵਿੱਚ ਚਿਣਵਾ ਕੇ ਦੱਸਿਆ। ਜਿੰਦਾਂ ਬੇਸ਼ੱਕ ਨਿੱਕੀਆਂ ਸਨ ਪਰ ਪੂਰਨੇ ਐਸੇ ਪਾਏ ਕਿ ਆਉਣ ਵਾਲੀਆਂ ਪੀੜ੍ਹੀਆਂ ਲਈ ਸਦਾ ਚਾਨਣ ਮੁਨਾਰਾ ਰਹੇਗਾ। ਇਸ ਪੁਸਤਕ ਨੂੰ ਇਤਨਾ ਸਲਾਹਿਆ ਗਿਆ ਹੈ ਕਿ ਇਸ ਦੀ ਨੌਵੀਂ ਐਡੀਸ਼ਨ ਛਾਪ ਕੇ ਪਾਠਕਾਂ ਦੀ ਪ੍ਰਸੰਨਤਾ ਲੈ ਰਹੇ ਹਾਂ।

ਗੁਰੂ ਪੰਥ ਦਾ ਦਾਸ

(ਗੁਰਚਰਨ ਸਿੰਘ ਟੌਹੜਾ)
ਪ੍ਰਧਾਨ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

---


| | | | | |
|---|---|---|---|---|
| ਮੁਖ ਸਲਾਹ : | ਡਾ: ਇੰਦਰਜੀਤ ਸਿੰਘ | ਪਹਿਲੀ ਵਾਰ | ਮਾਰਚ | ੧੯੭੭ |
| ਇਤਿਹਾਸਕ ਪੜਚੋਲ / ਡੀਜ਼ਾਈਨ ਤੇ ਸੁਧਾਈ | ਪ੍ਰਿੰਸੀਪਲ ਸਤਿਬੀਰ ਸਿੰਘ (ਗੁਰਪੁਰਵਾਸੀ) | ਦੂਜੀ ਵਾਰ | ਅਕਤੂਬਰ | ੧੯੮੩ |
| | | ਤੀਜੀ ਵਾਰ | ਨਵੰਬਰ | ੧੯੮੬ |
| ਲੇਖਕ : | ਪ੍ਰੋ: ਜਗਦੀਸ਼ ਸਿੰਘ | ਚੌਥੀ ਵਾਰ | ਦਸੰਬਰ | ੧੯੯੦ |
| ਚਿਤ੍ਰਕਾਰ : | ਸਰਦਾਰ ਦੇਵਿੰਦਰ ਸਿੰਘ | ਪੰਜਵੀਂ ਵਾਰ | ਸਤੰਬਰ | ੧੯੯੩ |
| ਆਰਟ ਵਰਕ : | ਸ੍ਰੀ ਬੋਧ ਰਾਜ | ਛੇਵੀਂ ਵਾਰ | ਜਨਵਰੀ | ੧੯੯੫ |
| ਪ੍ਰਕਾਸ਼ਕ : | ਸਕੱਤਰ, ਧਰਮ ਪ੍ਰਚਾਰ ਕਮੇਟੀ | ਸੱਤਵੀਂ ਵਾਰ | ਅਪ੍ਰੈਲ | ੧੯੯੭ |
| | (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) | ਅੱਠਵੀਂ ਵਾਰ | ਅਗਸਤ | ੧੯੯੮ |
| | ਸ੍ਰੀ ਅੰਮ੍ਰਿਤਸਰ | ਨੌਵੀਂ ਵਾਰ | ਦਸੰਬਰ | ੨੦੦੩ |
| ਛਾਪਣ ਵਾਲੇ : | ਗੋਲਡਨ ਆਫਸੈਟ ਪ੍ਰੈਸ<br>ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ। | | | |




ਭੇਟਾ ੧੩ ਰੁਪੈ

ਅਨੰਦਪੁਰ ਦੇ ਕਿਲ੍ਹੇ ਦੇ ਬਾਹਰ
ਗੁਰੂ ਗੋਬਿੰਦ ਸਿੰਘ ਜੀ ਦੇ ਬਹਾਦਰ ਸਿੰਘਾਂ ਤੇ
ਮੁਗ਼ਲ ਫ਼ੌਜਾਂ ਵਿਚਕਾਰ ਕਈ ਮਹੀਨੇ ਘਮਸਾਨ ਦੀ
ਲੜਾਈ ਹੁੰਦੀ ਰਹੀ। ਬਾਦਸ਼ਾਹ ਔਰੰਗਜ਼ੇਬ ਨੇ
ਕੁਰਾਨ ਦੀ ਕਸਮ ਖਾ ਕੇ ਗੁਰੂ ਜੀ ਨੂੰ ਸੁਨੇਹਾ
ਘਲਿਆ ਕਿ ਜੇ ਉਹ ਅਨੰਦਪੁਰ ਦਾ ਕਿਲ੍ਹਾ ਖ਼ਾਲੀ
ਕਰ ਦੇਣ ਤਾਂ ਉਨ੍ਹਾਂ ਨੂੰ ਬਿਨਾਂ ਕਿਸੇ ਰੋਕ ਤੋਂ
ਜਾਣ ਦਿੱਤਾ ਜਾਇਗਾ।





ਗੁਰੂ ਜੀ ਨੂੰ ਭਾਵੇਂ ਔਰੰਗਜ਼ੇਬ ਦੀ ਕਸਮ ਤੇ ਇਤਬਾਰ ਨਹੀਂ ਸੀ ਪਰ ਪਰਖਣ ਲਈ ਆਪ ਨੇ ਕਿਲ੍ਹਾ ਛਡਣਾ ਪਰਵਾਨ ਕਰ ਲਿਆ।

ਕਿਲ੍ਹੇ ਤੋਂ ਨਿਕਲਣ ਦੀ ਦੇਰ ਸੀ ਕਿ ਮੁਗ਼ਲ ਫ਼ੌਜਾਂ ਨੇ ਹਮਲਾ ਕਰ ਦਿੱਤਾ। ਸਰਸਾ ਨਦੀ ਦੇ ਕੰਢੇ ਤੇ ਘਮਸਾਨ ਦੀ ਲੜਾਈ ਛਿੜ ਪਈ। ਗੁਰੂ ਜੀ ਦੀ ਫ਼ੌਜ ਨੇ ਡਟ ਕੇ ਮੁਕਾਬਲਾ ਕੀਤਾ। ਇਕ ਇਕ ਸਿੰਘ ਨੇ ਕਈ ਮੁਗ਼ਲ ਸਿਪਾਹੀਆਂ ਨੂੰ ਮਾਰ ਮੁਕਾਇਆ।

ਇਸ ਭਖਦੀ ਜੰਗ ਵਿਚ ਗੁਰੂ ਜੀ ਦਾ ਸਾਰਾ ਪਰਵਾਰ ਇਕ ਦੂਜੇ ਨਾਲੋਂ ਵਿਛੜ ਗਿਆ। ਛੋਟੇ ਸਪੁਤਰ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਜੀ ਆਪਣੀ ਦਾਦੀ ਮਾਤਾ ਗੁਜਰੀ ਜੀ ਨਾਲ ਚਲੇ ਗਏ। ਬਿਖੜੇ ਰਸਤਿਆਂ ਤੋਂ ਲੰਘਦੇ, ਘਣੇ ਜੰਗਲਾਂ ਥਾਣੀ ਹੁੰਦੇ ਅੱਗੇ ਹੀ ਅੱਗੇ ਟੁਰਦੇ ਗਏ।

ਰਸਤੇ ਵਿਚ ਕਈ ਜੰਗਲੀ ਜਾਨਵਰ ਉਨ੍ਹਾਂ ਦੇ ਕੋਲੋਂ ਲੰਘੇ, ਸ਼ੇਰ ਭੀ ਦਿਖਾਈ ਦਿੱਤੇ, ਸੱਪ ਭੀ ਦਿੱਸੇ ਪਰ ਦਲੇਰ ਸਾਹਿਬਜ਼ਾਦੇ ਆਪਣੇ ਪਿਆਰੇ ਦਾਦੀ ਜੀ ਦੇ ਨਾਲ ਬਾਣੀ ਦਾ ਪਾਠ ਕਰਦੇ ਕਰਦੇ, ਬਿਨਾਂ ਕਿਸੇ ਡਰ ਭਉ ਦੇ ਅਗਾਂਹ ਹੀ ਅਗਾਂਹ ਤੁਰਦੇ ਗਏ। ਆਪਣੇ ਦਾਦੀ ਜੀ ਤੋਂ ਸਾਖੀਆਂ ਭੀ ਸੁਣਦੇ ਰਹੇ। ਇਸ ਤਰ੍ਹਾਂ ਉਨ੍ਹਾਂ ਦਾ ਪੈਂਡਾ ਭੀ ਸੌਖਾ ਕਟਿਆ ਗਿਆ।





ਦੋਵੇਂ ਵੱਡੇ ਸਪੁਤਰ ਸਾਹਿਬਜ਼ਾਦਾ ਅਜੀਤ ਸਿੰਘ ਜੀ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਆਪਣੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਸਰਸਾ ਨਦੀ ਪਾਰ ਕਰ ਕੇ ਰਾਤ ਰੋਪੜ ਟਿਕੇ ਤੇ ਸਵੇਰ ਸਾਰ ਹੀ ਚਮਕੌਰ ਸਾਹਿਬ ਦੀ ਗੜ੍ਹੀ ਜਾ ਪਹੁੰਚੇ।

ਬੜੇ ਲੰਮੇ ਪੈਂਡੇ ਮਗਰੋਂ ਮਾਤਾ ਗੁਜਰੀ ਜੀ ਸਮੇਤ ਦੋਹਾਂ ਸਾਹਿਬਜ਼ਾਦਿਆਂ ਦੇ ਕੰਮੋ ਮਾਸ਼ਕੀ ਦੀ ਝੁੱਗੀ ਕੋਲ ਜਾ ਪਹੁੰਚੇ। ਮਾਤਾ ਜੀ ਨੂੰ ਦੇਖਦਿਆਂ ਹੀ ਉਹ ਬਾਹਰ ਆ ਗਿਆ ਤੇ ਹੱਥ ਜੋੜ ਕੇ ਬੇਨਤੀ ਕੀਤੀ, "ਮੇਰੇ ਧੰਨ ਭਾਗ! ਜੇ ਆਪ ਜੀ ਮੇਰੀ ਨਿਮਾਣੀ ਜਹੀ ਕੁਟੀਆ ਵਿਚ ਬਿਸਰਾਮ ਕਰੋ।"

ਮਾਤਾ ਜੀ ਤੇ ਸਾਹਿਬਜ਼ਾਦੇ ਕੰਮੋ ਦੀ ਸ਼ਰਧਾ ਦੇਖ ਖੁਸ਼ ਹੋਏ। ਉਤੋਂ ਹਨੇਰਾ ਹੋ ਰਿਹਾ ਸੀ, ਇਸ ਲਈ ਮਾਤਾ ਜੀ ਨੇ ਉਸ ਰਾਤ ਕੰਮੋ ਦੀ ਝੁੱਗੀ ਟਿਕਣਾ ਹੀ ਠੀਕ ਸਮਝਿਆ। ਲਛਮੀ ਨਾਂ ਦੀ ਔਰਤ ਪਾਸੋਂ ਜੋ ਸਰ ਸਕਿਆ ਉਸ ਮਾਤਾ ਜੀ ਤੇ ਸਾਹਿਬਜ਼ਾਦਿਆਂ ਅਗੇ ਲਿਆ ਰਖਿਆ। ਸਭੱ ਨੇ ਗੁਰਪ੍ਰਸਾਦਿ ਕਹਿ ਮੂੰਹ ਵਿਚ ਪਾਇਆ।





ਦੂਜੇ ਦਿਨ ਗੁਰੂ ਜੀ ਦੇ ਲੰਗਰ ਦਾ ਇਕ ਸੇਵਾਦਾਰ ਗੰਗੂ ਬ੍ਰਾਹਮਣ ਸੋਅ ਸੁਣ ਕੇ ਉਨ੍ਹਾਂ ਦੇ ਕੋਲ ਆਣ ਪਹੁੰਚਾ। ਮਾਤਾ ਗੁਜਰੀ ਜੀ ਨੂੰ ਹੱਥ ਜੋੜ ਕੇ ਬੇਨਤੀ ਕਰਨ ਲੱਗਾ: "ਮਾਤਾ ਜੀ, ਆਪ ਮੇਰੇ ਨਾਲ ਸਾਡੇ ਪਿੰਡ ਖੇੜੀ ਚਲੋ, ਉਥੇ ਆਪ ਜੀ ਨੂੰ ਕਿਸੇ ਕਿਸਮ ਦੀ ਖੇਚਲ ਨਹੀਂ ਹੋਵੇਗੀ। ਕਿਸੇ ਨੂੰ ਆਪ ਬਾਰੇ ਸੂਹ ਤਕ ਨਹੀਂ ਲੱਗੇਗੀ।"

ਮਾਤਾ ਗੁਜਰੀ ਜੀ ਨੂੰ ਚੁੱਪ ਦੇਖ ਕੇ ਗੰਗੂ ਕਹਿਣ ਲੱਗਾ, "ਆਪ ਪੂਰੀ ਤਸੱਲੀ ਰਖੋ।" ਜੋ ਥੋੜਾ ਜਿਹਾ ਸਮਾਨ ਸੀ ਇਕ ਖੱਚਰ ਤੇ ਲਦਵਾ ਕੇ ਗੰਗੂ ਦੇ ਨਾਲ ਮਾਤਾ ਜੀ ਉਸ ਦੇ ਪਿੰਡ ਵੱਲ ਚੱਲ ਪਏ। ਦੋਵੇਂ ਸਾਹਿਬਜ਼ਾਦੇ ਨਾਲ ਨਾਲ ਪੈਦਲ ਚਲਦੇ ਗਏ। ਕਦੇ ਕਦੇ ਮਾਤਾ ਜੀ ਕੋਲੋਂ ਦੋਵੇਂ ਸਾਹਿਬਜ਼ਾਦੇ ਗੁਰੂ ਪਿਤਾ ਅਤੇ ਭਰਾਵਾਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਅਤੇ ਜੁਝਾਰ ਸਿੰਘ ਜੀ ਬਾਰੇ ਵੀ ਪੁੱਛ ਲੈਂਦੇ।

ਸਫ਼ਰ ਕਰਦੇ ਕਰਦੇ ਸ਼ਾਮ ਪੈ ਗਈ। ਖੇੜੀ ਪਿੰਡ ਪੁੱਜ ਕੇ ਗੰਗੂ ਦੇ ਘਰ ਟਿਕਾਣਾ ਕੀਤਾ। ਆਪਣੇ ਨਾਲ ਲਿਆਂਦਾ ਸਮਾਨ ਮਾਤਾ ਜੀ ਨੇ ਇਕ ਵੱਖਰੇ ਕਮਰੇ ਵਿਚ ਟਿਕਾ ਦਿੱਤਾ।

ਦੋਨੋਂ ਸਾਹਿਬਜ਼ਾਦਿਆਂ ਦੇ ਕਪੜੇ ਬਦਲਵਾਏ ਤੇ ਬਿਸਤਰਾ ਠੀਕ ਕੀਤਾ। ਤਿੰਨਾਂ ਨੇ ਰਲ ਕੇ ਰਹਿਰਾਸ ਸਾਹਿਬ ਦਾ ਪਾਠ ਕੀਤਾ। ਫਿਰ ਦੋਹਾਂ ਸਾਹਿਬਜ਼ਾਦਿਆਂ ਨੂੰ ਆਪਣੀ ਗਲਵਕੜੀ ਵਿਚ ਲੈ ਕੇ ਪਿਆਰ ਕੀਤਾ, ਅਸੀਸ ਦਿੱਤੀ ਤੇ ਆਪਣੀ ਛਾਤੀ ਨਾਲ ਲਗਾ ਕੇ ਅਰਾਮ ਕਰਨ ਲਈ ਲੇਟ ਗਏ। ਰਾਤ ਨੂੰ ਪੋਲੇ ਪੋਲੇ ਕਦਮ ਰਖਦਾ ਗੰਗੂ ਉਨ੍ਹਾਂ ਦੇ ਕਮਰੇ ਵਿਚ ਆਇਆ। ਮਾਤਾ ਜੀ ਨੂੰ ਸੁੱਤਾ ਦੇਖ ਕੇ ਮੰਜੀ ਥੱਲੇ ਪਈ ਖੁਰਜੀ ਨੂੰ ਹੌਲੀ ਹੌਲੀ ਫਰੋਲ-ਫਰਾਲ ਕੇ ਉਸ ਵਿੱਚੋਂ ਮੋਹਰਾਂ ਦੀ ਥੈਲੀ ਕਢ ਕੇ ਚੁੱਪ-ਚਾਪ ਬਾਹਰ ਚਲਾ ਗਿਆ।

ਮਾਤਾ ਜੀ ਨੂੰ ਖੜਾਕ ਸੁਣਾਈ ਦਿੱਤਾ, ਗੰਗੂ ਦੇ ਅੰਦਰ ਆਉਣ ਦਾ ਝੌਲਾ ਪਿਆ, ਦੱਬੇ ਪੈਰੀਂ ਬਾਹਰ ਜਾਣ ਦਾ ਭੀ ਪਤਾ ਲੱਗ ਗਿਆ ਪਰ ਮਾਤਾ ਜੀ ਨੇ ਉਸ ਵੇਲੇ ਕੁਝ ਨਾ ਕਿਹਾ।





ਸਵੇਰੇ ਮਾਤਾ ਗੁਜਰੀ ਜੀ ਜਾਗੇ ਤਾਂ ਉਨ੍ਹਾਂ ਨੇ ਗੰਗੂ ਨੂੰ ਪੁੱਛਿਆ, "ਗੰਗੂ! ਸਾਰਾ ਸਮਾਨ ਖਿਲਰਿਆ ਪਿਆ ਹੈ, ਬਾਹਰਲਾ ਦਰਵਾਜ਼ਾ ਤਾਂ ਬੰਦ ਸੀ? ਮੋਹਰਾਂ ਕਿੱਥੇ ਗਈਆਂ?" ਗੰਗੂ ਹੈਰਾਨ ਹੋ ਕੇ ਇਧਰ-ਉਧਰ ਝਾਕਣ ਲੱਗਾ।

ਬਿਨਾਂ ਕੁਝ ਕਹੇ ਝਟ-ਪਟ ਬਾਹਰ ਚਲਾ ਗਿਆ ਤੇ ਜਾ ਕੇ ਰੌਲਾ ਪਾ ਦਿੱਤਾ, "ਚੋਰੀ ਹੋ ਗਈ, ਲੋਕੋ! ਮਾਤਾ ਜੀ ਦੀ ਚੋਰੀ ਹੋ ਗਈ!"



ਮਾਤਾ ਗੁਜਰੀ ਜੀ ਨੇ ਗੰਗੂ ਨੂੰ ਅੰਦਰ ਬੁਲਾਇਆ ਤੇ ਉਸ ਨੂੰ ਸਮਝਾਉਣ ਲਗੇ: "ਭਲਿਆ ਲੋਕਾ, ਇਸ ਤਰ੍ਹਾਂ ਸ਼ੋਰ ਮਚਾਣਾ ਠੀਕ ਨਹੀਂ। ਮੋਹਰਾਂ ਕੋਲ ਹੀ ਰੱਖ! ਤੇਰੇ ਕੋਲੋਂ ਕਿਸ ਮੰਗੀਆਂ ਨੇ?"

ਇਹ ਸੁਣ ਕੇ ਗੰਗੂ ਗੁੱਸੇ ਨਾਲ ਬੋਲ ਉਠਿਆ। "ਹਨੇਰ ਸਾਈਂ ਦਾ, ਮੈਂ ਤੁਹਾਨੂੰ ਪਨਾਹ ਦਿੱਤੀ ਤੇ ਉਲਟਾ ਤੁਸੀਂ ਮੇਰੇ ਤੇ ਚੋਰੀ ਦੀ ਤੋਹਮਤ ਲਗਾ ਰਹੇ ਹੋ।" ਮਾਤਾ ਜੀ ਨੇ ਉਸ ਨੂੰ ਸਮਝਾਣ ਦਾ ਜਤਨ ਕੀਤਾ ਪਰ ਬੋਲਦਾ-ਬੋਲਦਾ ਉਹ ਘਰੋਂ ਬਾਹਰ ਨਿਕਲ ਗਿਆ।





ਗੰਗੂ ਸਿੱਧਾ ਮੁਰਿੰਡੇ ਕੋਤਵਾਲ ਪਾਸ ਜਾ ਪਹੁੰਚਾ। ਅੰਦਰ ਜਾ ਕੇ ਕੋਤਵਾਲ ਨੂੰ ਸਲਾਮ ਕੀਤੀ ਤੇ ਹੌਲੀ ਹੌਲੀ ਕਹਿਣ ਲੱਗਾ: "ਹਜ਼ੂਰ, ਆਪ ਜੀ ਨੂੰ ਇਕ ਖ਼ੁਫ਼ੀਆ ਇਤਲਾਹ ਦੇਣ ਆਇਆ ਹਾਂ।"

ਕੋਤਵਾਲ ਪੁੱਛਣ ਲੱਗਾ, "ਹਾਂ, ਦੱਸ ਪੰਡਤਾ, ਕੀ ਖ਼ਬਰ ਲਿਆਇਆ ਹੈਂ?"

"ਹਜ਼ੂਰ, ਗੁਰੂ ਗੋਬਿੰਦ ਸਿੰਘ ਦੇ ਮਾਤਾ ਜੀ ਤੇ ਉਨ੍ਹਾਂ ਦੇ ਦੋ ਛੋਟੇ ਲੜਕੇ ਮੇਰੇ ਘਰ ਆ ਲੁਕੇ ਹਨ।"

ਕੋਤਵਾਲ ਇਹ ਸੁਣ ਕੇ ਬੜਾ ਖ਼ੁਸ਼ ਹੋਇਆ ਤੇ ਆਪਣੇ ਸਿਪਾਹੀਆਂ ਨੂੰ ਬੁਲਾ ਕੇ ਉਨ੍ਹਾਂ ਨੂੰ ਗੰਗੂ ਦੇ ਨਾਲ ਘਲਿਆ ਤੇ ਹੁਕਮ ਦਿੱਤਾ ਕਿ ਸਭ ਨੂੰ ਗਰਿਫ਼ਤਾਰ ਕਰ ਕੇ ਲਿਆਂਦਾ ਜਾਏ।



ਜਦ ਕੋਤਵਾਲ ਦੇ ਭੇਜੇ ਸਿਪਾਹੀ ਗੰਗੂ ਦੇ ਵੇਹੜੇ ਪੁੱਜੇ ਤਾਂ ਕੁਝ ਆਂਢ ਗੁਆਂਢ ਦੇ ਲੋਕ ਭੀ ਝਾਕਣ ਲਗੇ। ਸਿਪਾਹੀ ਦੌੜ ਕੇ ਪਿਛਲੇ ਪਾਸੇ ਚਲੇ ਗਏ ਤੇ ਮਾਤਾ ਜੀ ਨੂੰ ਮੰਜੇ ਤੇ ਬੈਠੇ ਤੇ ਬਚਿਆਂ ਨੂੰ ਨਿਸਚਿੰਤ ਦੇਖ ਕੇ ਪਹਿਲਾਂ ਹੈਰਾਨ ਹੋਏ ਤੇ ਫੇਰ ਨਾਲ ਟੁਰਨ ਲਈ ਕੋਤਵਾਲ ਦਾ ਹੁਕਮ ਸੁਣਾਇਆ।

ਮਾਤਾ ਜੀ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਗਲੇ ਲਗਾਇਆ ਤੇ ਕਹਿਣ ਲਗੇ: "ਚਲੋ, ਮੇਰੇ ਬਚਿਓ, ਚਲੀਏ।"

ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਜੀ ਤਿਆਰ ਬਰ ਤਿਆਰ ਖੜੇ ਸਨ। ਦੋਵੇਂ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਸਿਪਾਹੀਆਂ ਦੇ ਨਾਲ ਟੁਰ ਪਏ।

ਇਤਨੇ ਨੂੰ ਬਾਹਰ ਭੀੜ ਇਕੱਠੀ ਹੋ ਗਈ ਸੀ। ਗੰਗੂ ਇਕ ਪਾਸੇ ਖੜਾ ਸੀ, ਲੋਕ ਉਸ ਵਲ ਉਂਗਲੀਆਂ ਕਰ ਰਹੇ ਸਨ। ਉਹ ਅੱਖਾਂ ਨੀਵੀਆਂ ਪਾ ਇਕ ਪਾਸੇ ਖਲੋਤਾ ਸੀ। ਇਕ ਜ਼ਨਾਨੀ ਬੋਲੀ, "ਵੇਖੀ ਜੇ ਇਸ ਨਿਮਕ ਹਰਾਮ ਦੀ ਕਰਤੂਤ, ਇਨ੍ਹਾਂ ਨੂੰ ਆਪਣੇ ਘਰ ਲਿਆ ਕੇ ਸਰਕਾਰ ਨੂੰ ਜਾ ਖਬਰ ਦਿੱਤੀ ਸੂ।" ਦੂਜਾ ਬੋਲਿਆ: "ਇਨ੍ਹਾਂ ਮਾਸੂਮਾਂ ਨੇ ਸਰਕਾਰ ਦਾ ਕੀ ਵਿਗਾੜਿਆ ਹੈ? ਸਾਰੇ ਕਹਿ ਰਹੇ ਸਨ, "ਇਨ੍ਹਾਂ ਦੀ ਦਾਦੀ ਦੇ ਚੇਹਰੇ ਤੇ ਕਿੰਨਾਂ ਨੂਰ ਹੈ।"

ਲੋਕਾਂ ਦੇ ਦੇਖਦਿਆਂ ਦੇਖਦਿਆਂ ਹੀ ਮਾਤਾ ਜੀ ਨੂੰ ਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਸਿਪਾਹੀ ਆਪਣੇ ਨਾਲ ਲੈ ਗਏ। ਲੋਕ ਬੁੱਲ ਟੁਕਦੇ ਹੀ ਰਹਿ ਗਏ।





ਰਾਤ ਨੂੰ ਮਾਤਾ ਜੀ ਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਮੁਰਿੰਡੇ ਦੀ ਹਵਾਲਾਤ ਵਿਚ ਰਖਿਆ ਗਿਆ।

ਸ਼ਾਂਤੀ ਦੇ ਪੁੰਜ ਮਾਤਾ ਗੁਜਰੀ ਜੀ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਪਿਆਰ ਤੇ ਦਿਲਾਸਾ ਦੇ ਕੇ ਆਪਣੇ ਕੋਲ ਬਿਠਾਇਆ। ਉਨ੍ਹਾਂ ਨੂੰ ਗੁਰੂ ਨਾਨਕ ਦੇ ਸਿੱਖਾਂ ਦੀ ਬਹਾਦਰੀ ਦੇ ਕਾਰਨਾਮੇ ਸੁਣਾਂਦੇ ਰਹੇ। ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਦੀਆਂ ਅਦੁੱਤੀ ਸ਼ਹੀਦੀ ਦੀਆਂ ਸਾਖੀਆਂ ਉਨ੍ਹਾਂ ਨੂੰ ਸੁਣਾਈਆਂ।

ਫੇਰ ਤਿੰਨਾਂ ਨੇ ਮਿਲ ਕੇ ਰਹਿਰਾਸ ਸਾਹਿਬ ਤੇ ਕੀਰਤਨ ਸੋਹਿਲੇ ਦਾ ਪਾਠ ਕੀਤਾ ਤੇ ਰਾਤ ਨੂੰ ਚਟਾਈ ਤੇ ਹੀ ਬਿਸਰਾਮ ਕੀਤਾ।

ਦੂਜੇ ਦਿਨ ਸਵੇਰੇ ਹੀ ਮਾਤਾ ਗੁਜਰੀ ਜੀ ਤੇ ਸਾਹਿਬਜ਼ਾਦਿਆਂ ਨੂੰ ਇਕ ਬੈਲ ਗੱਡੇ ਤੇ ਬਿਠਾ ਕੇ ਬੱਸੀ ਦੇ ਥਾਣੇ ਲੈ ਗਏ। ਲੋਕਾਂ ਦੀ ਭੀੜ ਨਾਲ ਹੀ ਚਲਦੀ ਜਾ ਰਹੀ ਸੀ। ਲੋਕ ਹੈਰਾਨ ਹੋ ਇਕ ਦੂਜੇ ਤੋਂ ਪੁਛ ਰਹੇ ਸਨ ਕਿ ਬਿਰਧ ਮਾਤਾ ਤੇ ਮਾਸੂਮ ਬੱਚਿਆਂ ਨੂੰ ਕਿਉਂ ਕੈਦ ਕੀਤਾ ਗਿਆ ਹੈ। ਜਿਥੋਂ ਭੀ ਲੰਘਦੇ ਲੋਕ ਘਰਾਂ ਤੋਂ ਬਾਹਰ ਆ ਜਾਂਦੇ। ਦਲੇਰ ਤੇ ਨਿਡਰ ਸਾਹਿਬਜ਼ਾਦਿਆਂ ਨੂੰ ਦੇਖ ਕੇ ਲੋਕ ਕਹਿ ਰਹੇ ਸਨ, "ਆਪਣੇ ਬਹਾਦਰ ਪਿਤਾ ਦੇ ਬਹਾਦਰ ਸਪੂਤ ਹਨ।"

ਆਸ ਪਾਸ ਖੜੇ ਮਰਦਾਂ ਤੇ ਜ਼ਨਾਨੀਆਂ ਦੀਆਂ ਏਹੋ ਜਹੀਆਂ ਗੱਲਾਂ ਸੁਣ ਕੇ ਸਿਪਾਹੀ ਘਬਰਾ ਕੇ ਜਲਦੀ-ਜਲਦੀ ਅੱਗੇ ਟੁਰਦੇ ਜਾਂਦੇ। ਗੱਡੇ ਵਾਲਾ ਬਲਦਾਂ ਨੂੰ ਤੇਜ਼ ਹਿਕਦਾ ਜਾਂਦਾ ਤਾਂ ਜੁ ਓਹ ਛੇਤੀ ਤੋਂ ਛੇਤੀ ਸਰਹਿੰਦ ਪਹੁੰਚ ਜਾਣ।



ਸਰਹਿੰਦ ਪਹੁੰਚ ਕੇ ਰਾਤ ਵੇਲੇ ਮਾਤਾ ਜੀ ਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਠੰਡੇ ਬੁਰਜ ਵਿਚ ਰਖਿਆ ਗਿਆ। ਭਾਈ ਮੋਤੀ ਨਾਉਂ ਦੇ ਮਹਿਰੇ ਨੇ, ਮਾਤਾ ਜੀ ਤੇ ਦੋਹਾਂ ਸਾਹਿਬਜ਼ਾਦਿਆਂ ਨੂੰ, ਜਾਨ ਹੀਲ ਕੇ, ਠੰਡੇ ਬੁਰਜ ਦੁੱਧ ਪੁਚਾਇਆ।

ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਜੀ ਆਪਣੀ ਦਾਦੀ ਜੀ ਕੋਲ ਬੈਠ ਕੇ ਉਨ੍ਹਾਂ ਕੋਲੋਂ ਸਾਖੀਆਂ ਸੁਣਦੇ ਰਹੇ।

ਗੁਰੂ ਸਾਹਿਬਾਂ ਦੇ ਆਦਰਸ਼ਾਂ ਬਾਰੇ ਸੁਣ ਕੇ ਸਾਹਿਬਜ਼ਾਦੇ ਕਹਿਣ ਲਗੇ, "ਮਾਤਾ ਜੀ, ਅਸੀਂ ਦਸ਼ਮੇਸ਼ ਪਿਤਾ ਦੇ ਪੁੱਤਰ ਹਾਂ, ਆਪਣੇ ਧਰਮ ਦੀ ਲਾਜ ਰੱਖਾਂਗੇ।"

ਧੰਨ ਭਾਗ ਹਮਰੇ ਹੈ ਮਾਈ।
ਧਰਮ ਹੇਤ ਤਨ ਜੇ ਕਰ ਜਾਈ।

ਮਾਤਾ ਜੀ ਇਹ ਸੁਣ ਕੇ ਬੜੇ ਪ੍ਰਸੰਨ ਹੋਏ ਤੇ ਦੋਹਾਂ ਸਾਹਿਬਜ਼ਾਦਿਆਂ ਨੂੰ ਅਸ਼ੀਰਵਾਦ ਦਿੱਤੀ।



ਦੂਜੇ ਦਿਨ ਸਵੇਰੇ ਹੀ ਨਵਾਬ ਦੇ ਸਿਪਾਹੀ ਪਹੁੰਚ ਗਏ। ਉਨ੍ਹਾਂ ਨੇ ਮਾਤਾ ਗੁਜਰੀ ਜੀ ਨੂੰ ਪ੍ਰਣਾਮ ਕੀਤਾ ਤੇ ਕਹਿਣ ਲੱਗੇ, "ਇਨ੍ਹਾਂ ਬੱਚਿਆਂ ਨੂੰ ਨਵਾਬ ਸਾਹਿਬ ਦੀ ਕਚਹਿਰੀ ਵਿਚ ਲਿਜਾਣ ਦਾ ਹੁਕਮ ਮਿਲਿਆ ਹੈ।" ਮਾਤਾ ਜੀ ਪੁਛਣ ਲੱਗੇ, "ਕਿਸ ਦੇਸ਼ ਵਿਚ ਲੈ ਜਾਣਾ ਹੈ?"

ਸਿਪਾਹੀਆਂ ਨੇ ਜਵਾਬ ਦਿੱਤਾ, "ਅਸੀਂ ਕੀ ਜਾਣੀਏ, ਅਸਾਂ ਤੇ ਹੁਕਮ ਦੀ ਪਾਲਨਾ ਕਰਨੀ ਹੈ।"

ਮਾਤਾ ਜੀ ਨੇ ਬੱਚਿਆਂ ਨੂੰ ਪਿਆਰ ਕੀਤਾ ਤੇ ਅਸੀਸ ਦਿੱਤੀ। ਦੋਵੇਂ ਸਾਹਿਬਜ਼ਾਦੇ ਆਪਣੇ ਦਾਦੀ ਜੀ ਅੱਗੇ ਸਿਰ ਝੁਕਾ ਕੇ ਸਿਪਾਹੀਆਂ ਨਾਲ ਚਲਣ ਲਈ ਤਿਆਰ ਹੋ ਪਏ।





ਦੋਹਾਂ ਸਾਹਿਬਜ਼ਾਦਿਆਂ ਨੂੰ ਸਿਪਾਹੀ ਪੈਦਲ ਹੀ ਨਵਾਬ ਵਜ਼ੀਰ ਖ਼ਾਨ ਦੀ ਕਚਹਿਰੀ ਵੱਲ ਲੈ ਗਏ। ਜਦ ਸਾਹਿਬਜ਼ਾਦੇ ਕਚਹਿਰੀ ਦੇ ਨੇੜੇ ਪਹੁੰਚੇ ਤਾਂ ਉਨ੍ਹਾਂ ਦੇਖਿਆ ਕਿ ਵੱਡਾ ਦਰਵਾਜ਼ਾ ਬੰਦ ਕਰ ਦਿੱਤਾ ਗਿਆ ਹੈ ਤੇ ਨਿੱਕੀ ਜਹੀ ਬਾਰੀ ਖੁਲ੍ਹੀ ਹੈ ਜਿਸ ਦੇ ਅੰਦਰ ਜਾਣ ਲਈ ਝੁਕਣਾ ਪੈਂਦਾ ਹੈ।

ਸੂਝਵਾਨ ਸਾਹਿਬਜ਼ਾਦੇ ਹਾਕਮਾਂ ਦੀ ਚਾਲ ਸਮਝ ਗਏ। ਬੜੀ ਚੁਸਤੀ ਨਾਲ ਉਨ੍ਹਾਂ ਨੇ ਪਹਿਲੋਂ ਆਪਣੇ ਚਰਨ ਅੰਦਰ ਕੀਤੇ ਤੇ ਬਿਨਾਂ ਸੀਸ ਝੁਕਾਏ ਦਾਖਲ ਹੋ ਗਏ।

ਨਵਾਬ ਵਜ਼ੀਰ ਖ਼ਾਨ ਦੀ ਕਚਹਿਰੀ ਲੱਗੀ ਸੀ। ਸਾਹਿਬਜ਼ਾਦਿਆਂ ਨੇ ਅੰਦਰ ਪਹੁੰਚਦਿਆਂ ਹੀ ਗੱਜ ਕੇ ਫ਼ਤਹਿ ਬੁਲਾਈ—

ਵਾਹਿਗੁਰੂ ਜੀ ਕਾ ਖ਼ਾਲਸਾ।
ਵਾਹਿਗੁਰੂ ਜੀ ਕੀ ਫ਼ਤਹਿ।

ਉਨ੍ਹਾਂ ਦੇ ਉੱਚੇ ਜੈਕਾਰੇ ਨਾਲ ਕਚਹਿਰੀ ਗੂੰਜ ਉਠੀ ਤੇ ਸਭ ਦੀਆਂ ਨਜ਼ਰਾਂ ਬਹਾਦਰ ਤੇ ਨਿਡਰ ਸਾਹਿਬਜ਼ਾਦਿਆਂ ਤੇ ਟਿਕ ਗਈਆਂ।





ਗੋਰੇ ਤੇ ਚਿੱਟੇ, ਕੇਸਰੇ ਬਾਣੇ ਤੇ ਗਲੇ ਵਿਚ ਪਈਆਂ ਕ੍ਰਿਪਾਨਾਂ ਨਾਲ ਉਹ ਬੜੇ ਹੀ ਪਿਆਰੇ ਲਗ ਰਹੇ ਸਨ। ਸਭ ਦਰਬਾਰੀ ਬਿਟ-ਬਿਟ ਤਕ ਰਹੇ ਸਨ।

ਨਵਾਬ ਵਜ਼ੀਰ ਖ਼ਾਨ ਉਨ੍ਹਾਂ ਨੂੰ ਪੁਚਕਾਰ ਕੇ ਕਹਿਣ ਲੱਗਾ, "ਬੱਚਿਓ, ਤੁਸੀਂ ਬੜੇ ਹੀ ਚੰਗੇ ਲਗ ਰਹੇ ਹੋ, ਇਸਲਾਮ ਕੌਮ ਨੂੰ ਬੜਾ ਹੀ ਫ਼ਖ਼ਰ ਹੋਵੇਗਾ ਜੇ ਤੁਸੀਂ ਕਲਮਾ ਪੜ੍ਹ ਕੇ ਮੋਮਨ ਬਣ ਜਾਓ। ਤੁਹਾਨੂੰ ਮੂੰਹ ਮੰਗੀ ਮੁਰਾਦ ਮਿਲੇਗੀ।"

ਦੋਵੇਂ ਸਾਹਿਬਜ਼ਾਦੇ ਗੱਜ ਕੇ ਬੋਲੇ: "ਸਾਡਾ ਧਰਮ ਸਾਨੂੰ ਪਿਆਰਾ ਹੈ। ਸੰਸਾਰੀ ਵਸਤੂਆਂ ਨੂੰ ਅਸੀਂ ਤੁਛ ਸਮਝਦੇ ਹਾਂ।"

ਉਨ੍ਹਾਂ ਦਾ ਇਹ ਜਵਾਬ ਸੁਣ ਕੇ ਨਵਾਬ ਨੂੰ ਗੁੱਸਾ ਆਇਆ ਪਰ ਪੀ ਗਿਆ।

ਨਵਾਬ ਕਾਜ਼ੀ ਨੂੰ ਕਹਿਣ ਲੱਗਾ, "ਸੁਣ ਲਿਆ ਜੇ ਇਨ੍ਹਾਂ ਬਾਗੀਆਂ ਦਾ ਗੁਸਤਾਖ਼ੀ ਭਰਿਆ ਜਵਾਬ। ਇਨ੍ਹਾਂ ਨੂੰ ਮਾਸੂਮ ਨਾ ਸਮਝੋ। ਇਨ੍ਹਾਂ ਨੂੰ ਸਜ਼ਾ ਦੇਣੀ ਹੀ ਪਵੇਗੀ। ਇਹ ਬਾਗ਼ੀ ਬੇਟੇ ਹਨ।"

ਕਾਜ਼ੀ ਨੇ ਜਵਾਬ ਦਿੱਤਾ: "ਇਹ ਮਾਸੂਮ ਬੇਗੁਨਾਹ ਹਨ। ਸ਼ਰ੍ਹਾ ਮੁਤਾਬਕ ਬਾਪ ਦੇ ਜੁਰਮ ਦੀ ਸਜ਼ਾ ਬੱਚਿਆਂ ਨੂੰ ਨਹੀਂ ਦਿੱਤੀ ਜਾ ਸਕਦੀ।"

ਨਵਾਬ ਨੇ ਫੇਰ ਕਿਹਾ, "ਪਰ ਇਹ ਆਪ ਵੀ ਤਾਂ ਬਾਗ਼ੀ ਹਨ। ਦੇਖੋ ਕਿਵੇਂ ਸਿਰ ਉੱਚਾ ਕਰ ਕੇ ਖਲੋਤੇ ਹਨ।"

ਕਾਜ਼ੀ ਨੇ ਕਿਹਾ, "ਪਰ ਇਨ੍ਹਾਂ ਨੇ ਜੁਰਮ ਤਾਂ ਕੋਈ ਨਹੀਂ ਕੀਤਾ।"

ਕਾਜ਼ੀ ਦਾ ਇਹ ਜਵਾਬ ਸੁਣ ਕੇ ਨਵਾਬ ਵਜ਼ੀਰ ਖ਼ਾਨ ਬੜਾ ਹੈਰਾਨ ਹੋਇਆ।



ਫੇਰ ਨਵਾਬ ਵਜ਼ੀਰ ਖ਼ਾਨ ਸਾਹਿਬਜ਼ਾਦਿਆਂ ਨੂੰ ਸਮਝਾਣ ਲੱਗਾ, "ਤੁਸੀਂ ਅਜੇ ਮਾਸੂਮ ਹੋ, ਤੁਹਾਡੀ ਉਮਰ ਖਾਣ ਪੀਣ ਦੀ ਹੈ, ਸਾਡਾ ਕਹਿਣਾ ਮੰਨੋ, ਜਾਗੀਰਾਂ ਤੁਹਾਨੂੰ ਦੇਵਾਂਗਾ, ਏਥੇ ਭੀ ਮੌਜਾਂ ਤੇ ਅਗਲੇ ਜਹਾਨ ਵਿਚ ਭੀ ਤੁਹਾਨੂੰ ਜੱਨਤ ਨਸੀਬ ਹੋਵੇਗੀ।"

ਬੇ-ਖ਼ੌਫ ਹੋ ਕੇ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਬੋਲੇ, "ਸਾਡੀ ਜੰਗ ਜਬਰ ਤੇ ਬੇਇਨਸਾਫ਼ੀ ਦੇ ਵਿਰੁਧ ਹੈ; ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਸਪੁਤਰ ਹਾਂ, ਗੁਰੂ ਤੇਗ ਬਹਾਦਰ ਜੀ ਦੇ ਪੋਤਰੇ ਹਾਂ, ਗੁਰੂ ਅਰਜਨ ਦੇਵ ਜੀ ਦੀ ਔਲਾਦ ਵਿਚੋਂ ਹਾਂ। ਉਨ੍ਹਾਂ ਦੇ ਪਾਏ ਪੂਰਨਿਆਂ ਤੇ ਚਲਾਂਗੇ। ਆਪਣੇ ਧਰਮ ਦੀ ਰਖਿਆ ਲਈ ਹਰ ਕੁਰਬਾਨੀ ਦੇਣ ਨੂੰ ਤਿਆਰ ਹਾਂ।"

ਨਵਾਬ ਨੇ ਹੌਲੇ ਜਹੇ ਕਿਹਾ, "ਹੈਂ, ਇਤਨਾ ਫ਼ਖ਼ਰ ਆਪਣੇ ਧਰਮ ਤੇ!"



ਦੀਵਾਨ ਸੁੱਚਾ ਨੰਦ, ਜੋ ਉੱਥੇ ਬੈਠਾ ਸੀ, ਉਠ ਕੇ ਸਾਹਿਬਜ਼ਾਦਿਆਂ ਦੇ ਕੋਲ ਗਿਆ ਤੇ ਉਨ੍ਹਾਂ ਨੂੰ ਪੁੱਛਣ ਲੱਗਾ, "ਜੇ ਤੁਹਾਨੂੰ ਛਡ ਦਿੱਤਾ ਜਾਏ ਤਾਂ ਤੁਸੀਂ ਕਿੱਥੇ ਜਾਉਗੇ?" ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਬੋਲੇ, "ਜੰਗਲਾਂ ਵਿਚ ਜਾ ਕੇ ਸਿੱਖ ਇਕੱਠੇ ਕਰਾਂਗੇ, ਘੋੜੇ ਲਿਆਵਾਂਗੇ ਤੇ ਤੁਹਾਡੇ ਨਾਲ ਮੁਕਾਬਲੇ ਤੇ ਆ ਕੇ ਲੜਾਂਗੇ।"

ਦੀਵਾਨ ਸੁੱਚਾ ਨੰਦ ਬੋਲਿਆ: "ਤੁਹਾਨੂੰ ਪਤਾ ਹੈ ਤੁਹਾਡਾ ਪਿਤਾ ਮਾਰਿਆ ਗਿਆ ਹੈ ਤੁਸੀਂ ਜ਼ਿਦ ਛੱਡ ਦਿਓ ਤੇ ਨਵਾਬ ਦਾ ਕਹਿਣਾ ਮੰਨ ਲਵੋ।"

ਦੋਵੇਂ ਸਾਹਿਬਜ਼ਾਦੇ ਗਰਜ ਕੇ ਬੋਲੇ, "ਸਾਡੇ ਪਿਤਾ ਨੂੰ ਮਾਰਨ ਵਾਲਾ ਕੌਣ ਹੈ? ਉਹ ਆਪ ਸਮਰਥ ਹਨ। ਤੁਹਾਡੀ ਨਸੀਹਤ ਦੀ ਲੋੜ ਨਹੀਂ। ਜਦ ਤਕ ਇਹ ਜ਼ਾਲਮ ਰਾਜ ਨਸ਼ਟ ਨਹੀਂ ਹੋ ਜਾਂਦਾ ਅਸੀਂ ਲੜਦੇ ਹੀ ਜਾਵਾਂਗੇ।"





ਸੁੱਚਾ ਨੰਦ ਨੂੰ ਸਿਖ ਘਰ ਦੀ ਰੀਤ ਸੁਣਾਂਦੇ ਕਮਾਲ ਦੇ ਬਚਨ ਸਾਹਿਬਜ਼ਾਦਿਆਂ ਨੇ ਕਹੇ:

ਹਮਰੇ ਬੰਸ ਰੀਤਿ ਇਮ ਆਈ।
ਸੀਸ ਦੇਤਿ ਪਰ ਧਰਮ ਨਾ ਜਾਈ।

ਦੀਵਾਨ ਸੁੱਚਾ ਨੰਦ ਨੂੰ ਹੈਰਾਨੀ ਭੀ ਹੋਈ ਤੇ ਗੁੱਸਾ ਭੀ ਆਇਆ। ਬੁੜ ਬੁੜ ਕਰਦਾ ਓਹ ਨਵਾਬ ਵਜ਼ੀਰ ਖ਼ਾਨ ਦੇ ਕੋਲ ਆਇਆ ਤੇ ਉਸ ਨੂੰ ਕਹਿਣ ਲਗਾ, "ਨਵਾਬ ਸਾਹਿਬ, ਸੱਪ ਨੂੰ ਮਾਰਨਾ ਤੇ ਸੱਪ ਦੇ ਬੱਚਿਆਂ ਨੂੰ ਪਾਲਣਾ ਸਿਆਣਪ ਨਹੀਂ। ਭੇੜੀਏ ਦਾ ਬੱਚਾ ਭੇੜੀਆ ਹੀ ਹੁੰਦਾ ਹੈ। ਇਨ੍ਹਾਂ ਵੱਡਿਆਂ ਹੋ ਕੇ ਬਗ਼ਾਵਤ ਹੀ ਕਰਨੀ ਹੈ, ਇਨ੍ਹਾਂ ਨੂੰ ਜ਼ਰੂਰ ਸਜ਼ਾ ਮਿਲਣੀ ਚਾਹੀਦੀ ਹੈ।"

ਨਵਾਬ ਨੇ ਦੀਵਾਨ ਸੁੱਚਾ ਨੰਦ ਦੀ ਗੱਲ ਧਿਆਨ ਨਾਲ ਸੁਣੀ। ਜਦ ਨਵਾਬ, ਕਾਜ਼ੀ ਅਤੇ ਦੀਵਾਨ ਸੁੱਚਾ ਨੰਦ ਦੀ ਗੱਲ-ਬਾਤ ਚਲ ਰਹੀ ਸੀ ਤਾਂ



ਦੋਵੇਂ ਬੜੀ ਬੇਪਰਵਾਹੀ ਨਾਲ ਤੇ ਬਿਨਾਂ ਕਿਸੇ ਡਰ ਭੈ ਦੇ ਆਪਸ ਵਿਚ ਗੱਲਾਂ ਬਾਤਾਂ ਕਰਦੇ, ਹਸਦੇ ਖੇਡਦੇ ਸਨ। ਚਾਰੇ ਪਾਸੇ ਖੜੇ ਤੇ ਬੈਠੇ ਦਰਬਾਰੀ ਤੇ ਹੋਰ ਲੋਕ ਹੈਰਾਨ ਹੋ ਰਹੇ ਸਨ ਕਿ ਇਨ੍ਹਾਂ ਦੀ ਜ਼ਿੰਦਗੀ ਮੌਤ ਦਾ ਫ਼ੈਸਲਾ ਹੋ ਰਿਹਾ ਹੈ ਪਰ ਇਨ੍ਹਾਂ ਦੇ ਚੇਹਰਿਆਂ ਤੇ ਕੋਈ ਫ਼ਿਕਰ ਚਿੰਤਾ ਨਹੀਂ।

ਨਵਾਬ ਨੇ ਫੇਰ ਕਾਜ਼ੀ ਨੂੰ ਕਿਹਾ, "ਦੀਵਾਨ ਸਾਹਿਬ ਨੂੰ ਦਿੱਤੇ ਇਨ੍ਹਾਂ ਦੇ ਗੁਸਤਾਖ਼ੀ ਭਰੇ ਜਵਾਬ ਆਪ ਨੇ ਸੁਣੇ ਹੀ ਹਨ। ਇਨ੍ਹਾਂ ਨੂੰ ਰਿਹਾ ਕਰਨਾ ਠੀਕ ਨਹੀਂ ਹੋਵੇਗਾ। ਇਹ ਤਾਂ ਆਪਣੇ ਬਾਪ ਦੀ ਤਰ੍ਹਾਂ ਬਗ਼ਾਵਤ ਦਾ ਝੰਡਾ ਖੜਾ ਕਰਨਗੇ।"



ਕਾਜ਼ੀ ਨੇ ਭੀ ਸੁੱਚਾ ਨੰਦ ਨਾਲ ਹੋਈ ਸਾਹਿਬਜ਼ਾਦਿਆਂ ਦੀ ਗੱਲ ਸੁਣੀ ਸੀ। ਕੁਝ ਦੇਰ ਸੋਚ ਕੇ ਉਠ ਖੜਾ ਹੋਇਆ ਤੇ ਫ਼ਤਵਾ ਦਿੱਤਾ, "ਇਹ ਬੱਚੇ ਬਗ਼ਾਵਤ ਤੇ ਤੁਲੇ ਹੋਏ ਹਨ, ਇਨ੍ਹਾਂ ਨੂੰ ਜ਼ਿੰਦਾ ਨੀਹਾ ਵਿਚ ਚਿਣ ਦਿੱਤਾ ਜਾਏ।"

ਕਾਜ਼ੀ ਦਾ ਇਹ ਫ਼ਤਵਾ ਸੁਣ ਕੇ ਦਰਬਾਰ ਵਿਚ ਹਾਜ਼ਰ ਸਭ ਲੋਕ ਦੰਗ ਰਹਿ ਗਏ। ਪਰ ਨਿਡਰ ਸਾਹਿਬਜ਼ਾਦੇ ਬੜੀ ਬੇਪਰਵਾਹੀ ਨਾਲ ਖੜੇ ਸਨ। ਕਾਜ਼ੀ ਨੇ ਨਵਾਬ ਨੂੰ ਸਲਾਹ ਦਿੱਤੀ, "ਇਨ੍ਹਾਂ ਬਚਿਆਂ ਨੂੰ ਨਵਾਬ ਮਲੇਰ ਕੋਟਲਾ ਦੇ ਹਵਾਲੇ ਕਰ ਦਿਓ। ਇਨ੍ਹਾਂ ਦੇ ਬਾਪ ਦੇ ਸਿੱਖਾਂ ਨੇ ਉਸ ਦਾ ਭਰਾ ਮਾਰ ਦਿੱਤਾ ਸੀ, ਉਹ ਆਪਣਾ ਬਦਲਾ ਲੈ ਲਵੇ।"



ਨਵਾਬ ਨੇ ਸ਼ੇਰ ਮੁਹੰਮਦ ਖ਼ਾਨ ਨੂੰ ਬੁਲਾ ਘੱਲਿਆ। ਜਦ ਉਹ ਆਇਆ ਤਾਂ ਨਵਾਬ ਨੇ ਉਸ ਨੂੰ ਕਿਹਾ, ''ਸ਼ੇਰ ਮੁਹੰਮਦ ਖ਼ਾਨ। ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਨੇ ਤੁਹਾਡੇ ਭਰਾ ਨੂੰ ਮਾਰ ਦਿੱਤਾ ਸੀ। ਹੁਣ ਮੌਕਾ ਹੈ ਬਦਲਾ ਲੈਣ ਦਾ, ਗੁਰੂ ਦੇ ਦੋ ਬੇਟੇ ਗ੍ਰਿਫਤਾਰ ਕਰ ਕੇ ਲਿਆਂਦੇ ਗਏ ਹਨ। ਕਾਜ਼ੀ ਸਾਹਿਬ ਨੇ ਫ਼ਤਵਾ ਦਿੱਤਾ ਹੈ ਕਿ ਇਨ੍ਹਾਂ ਨੂੰ ਜਿੰਦਾ ਨੀਹਾਂ ਵਿਚ ਚਿਣਵਾ ਦਿੱਤਾ ਜਾਏ। ਇਹ ਤੇਰੇ ਹਵਾਲੇ ਕੀਤੇ ਜਾ ਰਹੇ ਹਨ, ਤੂੰ ਫ਼ਤਵੇ ਦੀ ਤਾਮੀਲ ਕਰਨੀ ਹੈ।''

ਇਹ ਸੁਣ ਕੇ ਸ਼ੇਰ ਮੁਹੰਮਦ ਖ਼ਾਨ ਹੱਕਾ ਬੱਕਾ ਹੋ ਗਿਆ। ਉਸ ਦੇ ਮੂੰਹੋਂ ਗੱਲ ਨਾ ਨਿਕਲੇ। ਆਖ਼ਰ ਹੌਕਾ ਭਰ ਕੇ ਕਹਿਣ ਲੱਗਾ, ''ਨਵਾਬ ਸਾਹਿਬ, ਇਹ ਜ਼ੁਲਮ ਹੈ। ਮੇਰਾ ਭਰਾ ਤਾਂ ਲੜਾਈ ਵਿਚ ਮਾਰਿਆ ਗਿਆ ਸੀ। ਇਨ੍ਹਾਂ ਮਾਸੂਮਾਂ ਦਾ ਕੀ ਕਸੂਰ ਹੈ?''

ਇਸ ਤਰ੍ਹਾਂ ਆਹ ਦਾ ਨਾਅਰਾ ਮਾਰ ਉਹ ਬਾਹਰ ਨਿਕਲ ਗਿਆ।



ਇਧਰ ਨਵਾਬ ਵਜ਼ੀਰ ਖ਼ਾਨ ਨੇ ਹੁਕਮ ਦਿੱਤਾ ਕਿ ਦੋਹਾਂ ਸਾਹਿਬਜ਼ਾਦਿਆਂ ਨੂੰ ਵਾਪਸ ਬੁਰਜ ਵਿਚ ਘਲ ਦਿੱਤਾ ਜਾਏ। ਉਧਰ ਆਪਣੇ ਅਹਿਲਕਾਰਾਂ ਨੂੰ ਹਿਦਾਇਤ ਕੀਤੀ ਕਿ ਇਨ੍ਹਾਂ ਨੂੰ ਨੀਹਾਂ ਵਿਚ ਚਿਣਨ ਲਈ ਕਿਸੇ ਜੱਲਾਦ ਦਾ ਫ਼ੌਰਨ ਬੰਦੋਬਸਤ ਕੀਤਾ ਜਾਏ।

ਸਾਹਿਬਜ਼ਾਦੇ ਬੁਰਜ ਵਿਚ ਮਾਤਾ ਗੁਜਰੀ ਜੀ ਕੋਲ ਪਹੁੰਚੇ ਤੇ ਕਚਹਿਰੀ ਵਿਚ ਹੋਈ ਸਾਰੀ ਗੱਲ-ਬਾਤ ਸੁਣਾਈ। ਮਾਤਾ ਜੀ ਦੇ ਹੰਝੂ ਭਰ ਆਏ ਤੇ ਉਨ੍ਹਾਂ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਘੁਟ ਕੇ ਗਲੇ ਨਾਲ ਲਗਾ ਲਿਆ, "ਤੁਸਾਂ ਰਖ ਵਖਾਈ ਹੈ। ਵਾਹਿਗੁਰੂ ਸਦਾ ਆਪ ਦੇ ਅੰਗ-ਸੰਗ ਹੈ।"

ਦੂਜੇ ਦਿਨ ਸਵੇਰੇ ਦੋਹਾਂ ਸਾਹਿਬਜ਼ਾਦਿਆਂ ਨੂੰ ਮੁੜ ਨਵਾਬ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਨਵਾਬ ਨੇ ਉਨ੍ਹਾਂ ਨੂੰ ਪੁਛਿਆ, "ਕਿਉਂ ਬਚਿਓ, ਤੁਹਾਡਾ ਕੀ ਇਰਾਦਾ ਹੈ? ਦੀਨ ਕਬੂਲਦੇ ਹੋ ਕਿ ਤੁਹਾਨੂੰ ਨੀਹਾਂ ਵਿਚ ਚਿਣਵਾ ਦਿੱਤਾ ਜਾਏ।" ਦੋਵੇਂ ਸਾਹਿਬਜ਼ਾਦੇ ਨਿਧੜਕ ਬੋਲੇ, "ਅਸੀਂ ਕਦੇ ਵੀ ਆਪਣਾ ਧਰਮ ਨਹੀਂ ਤਿਆਗਾਂਗੇ।"

ਇਹ ਸੁਣ ਕੇ ਨਵਾਬ ਅਚੰਭਿਤ ਹੋ ਗਿਆ। ਉਸ ਦਾ ਇਕ ਅਹਿਲਕਾਰ ਅੱਗੇ ਆਇਆ ਤੇ ਕਹਿਣ ਲੱਗਾ, "ਹਜ਼ੂਰ ਦਿੱਲੀ ਦੇ ਸ਼ਾਹੀ ਜੱਲਾਦ, ਸ਼ਿਸਾਲ ਬੇਗ ਤੇ ਵਿਸ਼ਾਲ ਬੇਗ ਕਚਹਿਰੀ ਵਿਚ ਪੇਸ਼ ਹਨ। ਇਨ੍ਹਾਂ ਦੇ ਮੁਕਦਮੇ ਦੀ ਅੱਜ ਤਰੀਕ ਹੈ। ਜੇ ਆਪ ਇਨ੍ਹਾਂ ਨੂੰ ਬਰੀ ਕਰ ਦਿਓ ਤਾਂ ਉਹ ਇਨ੍ਹਾਂ ਬੱਚਿਆਂ ਨੂੰ ਨੀਹਾਂ ਵਿਚ ਚਿਣਨ ਨੂੰ ਤਿਆਰ ਹਨ।"

ਨਵਾਬ ਨੇ ਹੁਕਮ ਦਿੱਤਾ, "ਇਨ੍ਹਾਂ ਜੱਲਾਦਾਂ ਦਾ ਮੁਕਦਮਾ ਬਰਖ਼ਾਸਤ ਕੀਤਾ ਜਾਂਦਾ ਹੈ। ਇਹ ਦੋਵੇਂ ਇਨ੍ਹਾਂ ਦੇ ਹਵਾਲੇ ਕਰ ਦਿੱਤੇ ਜਾਣ।"

ਜੱਲਾਦਾਂ ਨੇ ਅੱਗੇ ਹੋ ਕੇ ਸਲਾਮ ਕੀਤੀ ਤੇ ਕਿਹਾ, "ਜੋ ਹੁਕਮ ਹਜ਼ੂਰ ਦਾ।"





ਸਿਪਾਹੀ ਦੋਹਾਂ ਸਾਹਿਬਜ਼ਾਦਿਆਂ ਨੂੰ ਕਚਹਿਰੀ ਤੋਂ ਬਾਹਰ ਲਿਆਏ। ਲੋਕਾਂ ਦੀ ਭੀੜ ਜੁੜ ਗਈ। ਮਰਦ ਤੇ ਇਸਤਰੀ ਇਹ ਸੁਣ ਕੇ ਹੈਰਾਨ ਹੋ ਰਹੇ ਸਨ ਕਿ ਇਨ੍ਹਾਂ ਮਾਸੂਮ ਬੱਚਿਆਂ ਨੂੰ ਜ਼ਿੰਦਾ ਦੀਵਾਰਾਂ ਵਿਚ ਚਿਣੇ ਜਾਣ ਦੀ ਸਜ਼ਾ ਮਿਲੀ ਹੈ। ਏਧਰੋਂ ਆਵਾਜ਼ਾਂ ਆ ਰਹੀਆਂ ਸਨ:—

"ਕੀ ਜੁਰਮ ਕੀਤਾ ਏ ਇਨ੍ਹਾਂ ਨਿਆਣਿਆਂ ਨੇ?"

"ਹਨੇਰ ਸਾਈਂ ਦਾ, ਕਿੱਡਾ ਜ਼ੁਲਮ ਏ।"

"ਨੀ ਭੈਣਾਂ, ਦੇਖ ਕਿੱਡੇ ਬੇ-ਖ਼ੌਫ਼ ਨੇ ਇਹ ਬਾਲਕ।"

"ਗੁਰੂ ਗੋਬਿੰਦ ਸਿੰਘ ਦੇ ਬਹਾਦਰ ਸਪੂਤ ਨੇ!"

ਲੋਕੀਂ ਉਂਗਲਾਂ ਟੁਕ ਰਹੇ ਹਨ। ਸਿਪਾਹੀ ਵਾਹੋ ਦਾਹੀ ਉਨ੍ਹਾਂ ਨੂੰ ਅੱਗੇ ਲਿਜਾ ਰਹੇ ਸਨ। ਲੋਕਾਂ ਦੀਆਂ ਗੱਲਾਂ ਸੁਣ ਕੇ ਸਿਰ ਨੀਵਾਂ ਪਾਈ ਸਿਪਾਹੀ ਟੁਰੀ ਗਏ।



ਸਾਹਿਬਜ਼ਾਦਿਆਂ ਨੂੰ ਉੱਥੇ ਲਿਆਂਦਾ ਗਿਆ ਜਿੱਥੇ ਦੀਵਾਰ ਉਸਾਰੀ ਜਾ ਰਹੀ ਸੀ। ਕਾਜ਼ੀ ਭੀ ਉੱਥੇ ਆਣ ਪੁੱਜਾ। ਦੋਹਾਂ ਸਾਹਿਬਜ਼ਾਦਿਆਂ ਨੂੰ ਨਵੀਂ ਬਣ ਰਹੀ ਦੀਵਾਰ ਵਿਚ ਖੜਾ ਕੀਤਾ ਗਿਆ। ਕਾਜ਼ੀ ਨੇ ਉਨ੍ਹਾਂ ਨੂੰ ਫੇਰ ਪ੍ਰੇਰਿਆ—

"ਦੀਨ ਕਬੂਲ ਕਰ ਲਵੋ, ਕਿਉਂ ਆਪਣੀਆਂ ਨਿੱਕੀਆਂ ਜਹੀਆਂ ਜਿੰਦਾਂ ਅਜਾਈਂ ਗੁਆਂਦੇ ਹੋ?"

ਜੱਲਾਦਾਂ ਨੇ ਭੀ ਉਨ੍ਹਾਂ ਨੂੰ ਸਮਝਾਣ ਦੀ ਕੋਸ਼ਿਸ਼ ਕੀਤੀ ਪਰ ਉਹ ਤਾਂ ਆਪਣੇ ਫ਼ੈਸਲੇ ਤੇ ਡਟੇ ਹੋਏ ਸਨ।

ਜੱਲਾਦਾਂ ਨੂੰ ਸਾਹਿਬਜ਼ਾਦੇ ਕਹਿਣ ਲੱਗੇ, "ਜਲਦੀ ਜਲਦੀ ਮੁਗ਼ਲ ਰਾਜ ਦਾ ਖ਼ਾਤਮਾ ਕਰੋ, ਪਾਪਾਂ ਦੀ ਦੀਵਾਰ ਹੋਰ ਉੱਚੀ ਕਰੋ; ਢਿਲ ਕਿਉਂ ਕਰਦੇ ਹੋ।"

ਇਹ ਕਹਿ ਕੇ ਦੋਨੋਂ ਸਾਹਿਬਜ਼ਾਦੇ ਜਪੁਜੀ ਸਾਹਿਬ ਦਾ ਪਾਠ ਕਰਨ ਲੱਗ ਪਏ। ਜੱਲਾਦਾਂ ਨੇ ਦੀਵਾਰ ਦੀ ਚਿਣਾਈ ਸ਼ੁਰੂ ਕਰ ਦਿੱਤੀ।



ਜਦ ਦੀਵਾਰ ਉਨ੍ਹਾਂ ਦੀਆਂ ਛਾਤੀਆਂ ਤਕ ਪਹੁੰਚੀ ਤਾਂ ਨਵਾਬ ਤੇ ਕਾਜ਼ੀ ਫੇਰ ਉਨ੍ਹਾਂ ਦੇ ਕੋਲ ਆਏ ਤੇ ਕਹਿਣ ਲੱਗੇ, "ਬੱਚਿਓ, ਅਜੇ ਭੀ ਵਕਤ ਹੈ, ਜਾਨ ਬਖਸ਼ੀ ਜਾ ਸਕਦੀ ਹੈ। ਕਲਮਾ ਪੜ੍ਹੋ ਤੇ ਦੀਵਾਰ ਢਾਹ ਦਿੱਤੀ ਜਾਏਗੀ।"

ਸਾਹਿਬਜ਼ਾਦੇ ਗੱਜ ਕੇ ਬੋਲੇ—

"ਅਸੀਂ ਆਪਣਾ ਧਰਮ ਨਹੀਂ ਤਿਆਗਾਂਗੇ, ਮਰਨ ਤੋਂ ਅਸੀਂ ਨਹੀਂ ਡਰਦੇ। ਕਰੋੜ ਵਾਰ ਵੀ ਜ਼ਿੰਦਗੀ ਮਿਲੇ, ਤਾਂ ਵੀ ਧਰਮ ਦੇ ਟਾਕਰੇ ਹੇਚ ਹੈ।"

ਇਹ ਸੁਣ ਕੇ ਨਵਾਬ ਤੇ ਕਾਜ਼ੀ ਦੰਗ ਰਹਿ ਗਏ। ਆਸ ਪਾਸ ਖੜੇ ਲੋਕਾਂ ਦੀਆਂ ਅੱਖਾਂ ਵਿਚ ਆਂਸੂ ਭਰ ਆਏ। ਲੋਕ ਕਹਿ ਰਹੇ ਸਨ:

"ਧੰਨੁ ਜਨਨੀ ਜਿਨਿ ਜਾਇਆ, ਧੰਨੁ ਪਿਤਾ ਪਰਧਾਨ।"

ਦੀਵਾਰਾਂ ਹੋਰ ਉੱਚੀਆਂ ਹੋ ਗਈਆਂ, ਗਲੇ ਤਕ ਪੁਹੰਚ ਗਈਆਂ। ਦੋਨੋਂ ਸਾਹਿਬਜ਼ਾਦੇ ਇਕ ਦੂਜੇ ਵੱਲ ਦੇਖ ਕਹਿ ਰਹੇ ਸਨ: "ਇਹ ਸਾਡੀ ਪ੍ਰੀਖਿਆ ਲੈਣਾ ਚਾਹੁੰਦੇ ਹਨ। ਇਨ੍ਹਾਂ ਹਾਕਮਾਂ ਨੂੰ ਇਹ ਪਤਾ ਨਹੀਂ ਕਿ ਗੁਰੂ ਨਾਨਕ ਦੇ ਸਿੱਖ ਕਿਸੇ ਤੋਂ ਡਰਦੇ ਨਹੀਂ। ਗੁਰੂ ਅਰਜਨ ਦੇਵ ਜੀ ਨੇ ਤੱਤੇ ਤਵਿਆਂ ਤੇ ਬੈਠ ਕੇ ਸ਼ਹੀਦੀ ਦਿੱਤੀ ਹੈ। ਉਨ੍ਹਾਂ ਨੇ ਮਨੁੱਖ ਨੂੰ ਜਿੱਥੇ ਜੀਵਨ ਦੀ ਜਾਚ ਦੱਸੀ, ਉੱਥੇ ਮਰਨ ਦਾ ਭੀ ਵੱਲ ਦਸਿਆ।"

ਛੋਟੇ ਸਾਹਿਬਜ਼ਾਦੇ ਫ਼ਤਹਿ ਸਿੰਘ ਜੀ ਨੇ ਕਿਹਾ, "ਸਾਡੇ ਦਾਦਾ ਜੀ ਗੁਰੂ ਤੇਗ ਬਹਾਦਰ ਜੀ ਨੇ 'ਸੀਸ ਦੀਆ ਪਰ ਸਿਰਰ ਨ ਦੀਆ।' ਅਸੀਂ ਹੁਣ ਜਲਦੀ ਹੀ ਉਨ੍ਹਾਂ ਕੋਲ ਪਹੁੰਚ ਜਾਵਾਂਗੇ। ਉਹ ਸਾਨੂੰ ਉਡੀਕ ਰਹੇ ਹਨ।"

ਥੋੜੀ ਦੇਰ ਮਗਰੋਂ ਦੋਨੋਂ ਸਾਹਿਬਜ਼ਾਦੇ ਬੇਹੋਸ਼ ਹੋ ਗਏ।





ਇਹ ਦੇਖ ਕੇ ਜੱਲਾਦ ਘਬਰਾ ਗਏ। ਆਪਸ ਵਿਚ ਸਲਾਹ ਕਰ ਕੇ ਕਹਿਣ ਲੱਗੇ, "ਇਹ ਹੁਣ ਅਖੀਰਲੇ ਦਮਾਂ ਤੇ ਹਨ। ਦੀਵਾਰ ਹੋਰ ਉੱਚੀ ਕਰਨ ਦੀ ਜ਼ਰੂਰਤ ਨਹੀਂ। ਇਨ੍ਹਾਂ ਨੂੰ ਜ਼ਿਬ੍ਹਾ ਕਰ ਕੇ ਕੰਮ ਖ਼ਤਮ ਕੀਤਾ ਜਾਏ। ਉਤੋਂ ਰਾਤ ਪੈ ਰਹੀ ਹੈ।"

ਦੀਵਾਰ ਡਿਗ ਪਈ ਤੇ ਬੇਹੋਸ਼ ਹੋਏ ਸਾਹਿਬਜ਼ਾਦਿਆਂ ਨੂੰ ਬਾਹਰ ਕਢ ਕੇ ਜ਼ਮੀਨ ਤੇ ਲਿਟਾ ਦਿੱਤਾ ਗਿਆ ਤੇ ਸ਼ਹੀਦ ਕਰ ਦਿੱਤਾ।

ਆਸ-ਪਾਸ ਖੜੇ ਲੋਕਾਂ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਤੁਰੇ ਤੇ ਹੌਕਾ ਭਰ ਕੇ ਕਹਿਣ ਲੱਗੇ, "ਏਡਾ ਜ਼ੁਲਮ! ਰੱਬ ਦੀ ਕਚਹਿਰੀ ਵਿਚ ਕੀ ਜਵਾਬ ਦੇਣਗੇ? ਇਹ ਜ਼ਾਲਮ ਨਵਾਬ ਤੇ ਕਾਜ਼ੀ।"

ਏਧਰ ਸਾਹਿਬਜ਼ਾਦੇ ਸ਼ਹੀਦ ਹੋਏ ਤੇ ਉਧਰ ਬੁਰਜ ਵਿਚ ਸਮਾਧੀ ਲਗਾ ਕੇ ਮਾਤਾ ਗੁਜਰੀ ਜੀ ਨੇ ਪ੍ਰਾਣ ਚੜ੍ਹਾ ਲਏ। ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀ ਖ਼ਬਰ ਦੇਣ ਵਾਲਾ ਸਿਪਾਹੀ ਜਦ ਬੁਰਜ ਦੇ ਉਪਰ ਪਹੁੰਚਿਆ ਤਾਂ ਉਸ ਨੇ ਦੇਖਿਆ ਕਿ ਮਾਤਾ ਜੀ ਤਾ ਸੰਸਾਰ ਤੋਂ ਅੱਗੇ ਹੀ ਕੂਚ ਕਰ ਚੁਕੇ ਹਨ।

ਸਰਹਿੰਦ ਸ਼ਹਿਰ ਵਿਚ ਸੁੰਨਸਨੀ ਫੈਲ ਗਈ। ਘਰ-ਘਰ ਵਿਚ ਇਸ ਜ਼ੁਲਮ ਦੀ ਚਰਚਾ ਹੋਣ ਲੱਗੀ। ਲੋਕ ਕਹਿਣ—

"ਕਿੰਨਾ ਕਹਿਰ ਹੈ।"

"ਦੁਨੀਆਂ ਵਿਚ ਏਹੋ ਜਿਹਾ ਜ਼ੁਲਮ ਕਦੀ ਨਹੀਂ ਹੋਇਆ।"

"ਆਪਣਾ ਰਾਜ ਮੁਗ਼ਲਾਂ ਆਪੇ ਨਸ਼ਟ ਕਰ ਲਿਆ।"

ਜੋ ਕੋਈ ਸੁਣਦਾ ਬੇਵਸੇ ਹੀ ਉਸ ਦੀਆਂ ਅੱਖਾਂ ਵਿਚ ਹੰਝੂ ਭਰ ਆਉਂਦੇ।

ਉਸੇ ਰਾਤ ਹੀ ਦੀਵਾਨ ਟੋਡਰ ਮਲ, ਜੋ ਇਕ ਜੌਹਰੀ ਸੀ, ਨਵਾਬ ਵਜ਼ੀਰ ਖ਼ਾਨ ਕੋਲ ਪੁੱਜਾ ਤੇ ਕਹਿਣ ਲੱਗਾ, "ਨਵਾਬ ਸਾਹਿਬ, ਇਨ੍ਹਾਂ ਬੱਚਿਆਂ ਦੇ ਸਸਕਾਰ ਲਈ ਇਜਾਜ਼ਤ ਦਿੱਤੀ ਜਾਏ।"





ਨਵਾਬ ਕਹਿਣ ਲੱਗਾ, "ਜਿੰਨੀ ਜਗ੍ਹਾ ਚਾਹੀਦੀ ਹੈ ਉਨੀ ਥਾਂ ਤੇ ਮੋਹਰਾਂ ਵਿਛਾ ਕੇ ਮੁਲ ਦੇਣਾ ਪਏਗਾ।" ਦੀਵਾਨ ਟੋਡਰ ਮਲ ਨੇ, ਸੇਵਾ ਦਾ ਮੌਕਾ ਜਾਣ, ਘਰੋਂ ਜਾ ਕੇ ਮੋਹਰਾਂ ਦੀਆਂ ਥੈਲੀਆਂ ਲੈ ਆਇਆ। ਜਿੰਨੀ ਜ਼ਮੀਨ ਸਸਕਾਰ ਲਈ ਚਾਹੀਦੀ ਸੀ ਨਿਸ਼ਾਨ ਲਗਾ ਦਿੱਤਾ ਤੇ ਸੋਨੇ ਦੀਆਂ ਮੋਹਰਾਂ ਵਿਛਾ ਕੇ ਮੁਲ ਤਾਰ ਦਿੱਤਾ। ਮਾਤਾ ਗੁਜਰੀ ਜੀ ਤੇ ਦੋਹਾਂ ਸਾਹਿਬਜ਼ਾਦਿਆਂ ਦਾ ਬੜੇ ਸਤਿਕਾਰ ਨਾਲ ਸਸਕਾਰ ਕੀਤਾ ਗਿਆ। ਏਨੀ ਛੋਟੀ ਉਮਰ ਦੇ ਸ਼ਹੀਦਾਂ ਦੀ ਮਿਸਾਲ ਸਾਰੀ ਦੁਨੀਆਂ ਵਿਚ ਨਹੀਂ ਮਿਲਦੀ। ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਦੀ ਉਮਰ ਸਤ ਸਾਲ ਗਿਆਰਾਂ ਮਹੀਨੇ ਸੀ (ਜਨਮ ਸੰਨ 1696) ਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਜੀ ਸਿਰਫ਼ ਪੰਜ ਸਾਲ ਦਸ ਮਹੀਨੇ (ਜਨਮ ਸੰਨ 1699) ਦੇ ਸਨ। ਏਡੇ ਛੋਟੇ ਬਚਿਆਂ ਨੇ ਵੱਡੇ ਬਜ਼ੁਰਗਾਂ ਜੇਹੇ ਕਾਰਨਾਮੇ ਕਰ ਦਿਖਾਏ। ਇਸ ਲਈ ਅਸੀਂ ਉਨ੍ਹਾਂ ਨੂੰ ਬਾਬਾ ਜ਼ੋਰਾਵਰ ਸਿੰਘ ਜੀ ਤੇ ਬਾਬਾ ਫ਼ਤਹਿ ਸਿੰਘ ਜੀ ਕਹਿ ਕੇ ਯਾਦ ਕਰਦੇ ਹਾਂ।



ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਦਿਨਾਂ ਵਿਚ ਰਾਏਕੋਟ ਦੇ ਇਲਾਕੇ ਵਿਚ ਵਿਚਰ ਰਹੇ ਸਨ। ਜਦ ਉਨ੍ਹਾਂ ਕੋਲ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਮਾਹੀ ਲੈ ਕੇ ਗਿਆ ਤਾਂ ਆਪ ਨੇ ਤੀਰ ਦੀ ਨੋਕ ਨਾਲ ਕਾਹੀ ਦੇ ਬੂਟੇ ਨੂੰ ਪੁਟ ਕੇ ਫ਼ੁਰਮਾਇਆ, "ਹੁਣ ਮੁਗਲ ਰਾਜ ਦੀ ਜੜ੍ਹ ਪੁੱਟੀ ਗਈ।"

ਲੋਕ ਕਹਿ ਰਹੇ ਸਨ—

ਕਟਵਾ ਕੇ ਸਰ ਚਾਰ ਇਕ ਆਂਸੂ ਨ ਗਿਰਾਯਾ।
ਰੂਹ ਫੂੰਕ ਦੀ ਗੋਬਿੰਦ ਨੇ, ਔਲਾਦ ਕਟਾ ਕਰ।



ਥੋੜੇ ਹੀ ਸਮੇਂ ਮਗਰੋਂ ਮਾਧੋ ਦਾਸ ਬੈਰਾਗੀ ਗੁਰੂ ਗੋਬਿੰਦਸਿੰਘ ਜੀ ਜਦ ਨੰਦੇੜ ਗਏ ਤਾਂ ਉਹ ਸਿੰਘ ਸਜ ਕੇ ਬਾਬਾ ਬੰਦਾ ਸਿੰਘ ਬਹਾਦਰ ਬਣਿਆ। ਇਸ ਨੇ ਮੁਗਲ ਰਾਜ ਦੀਆਂ ਨੀਹਾਂ ਪੋਲੀਆਂ ਕੀਤੀਆਂ ਤੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ। ਸੁਤੰਤਰ ਰਾਜ ਅਸਥਾਪਤ ਕੀਤਾ,ਨਾਨਕ ਨਾਮ ਦਾ ਸਿੱਕਾ ਚਲਾਇਆ ਤੇ ਦੇਗ ਤੇਗ ਫ਼ਤਹ ਦੀ ਮੁਹਰ ਬਣਾਈ।

ਹਿੰਦੀ ਦੇ ਰਾਸ਼ਟਰ ਕਵੀ ਮੈਥਲੀ ਸ਼ਰਨ ਗੁਪਤ ਨੇ ਆਪਣੇ ਮਹਾ ਕਾਵਯ "ਭਾਰਤ ਭਾਰਤੀ" ਵਿਚ ਲਿਖਿਆ ਹੈ—

ਜਿਸ ਕੁਲ ਜਾਤ ਕੌਮ ਕੇ ਬੱਚੇ, ਦੇ ਸਕਤੇ ਯੂੰ ਬਲੀਦਾਨ।
ਉਸ ਕਾ ਵਰਤਮਾਨ ਕੁਛ ਭੀ ਹੋ, ਭਵਿਸ਼ ਹੈ ਮਹਾ ਮਹਾਨ।





ਗੁਰਦੁਆਰਾ ਬੁਰਜ ਸਾਹਿਬ ।

ਜਿਥੇ ਸ਼ਹੀਦੀ ਤੋਂ ਪਹਿਲੋਂ ਦੋਵੇਂ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਠੰਡੇ ਬੁਰਜ ਵਿੱਚ ਕੈਦ ਕੀਤੇ ਗਏ ਸਨ ।

ਗੁਰਦੁਆਰਾ ਸ੍ਰੀ ਜੋਤੀ ਸਰੂਪ ।

ਜਿਥੇ ਸਾਹਿਬਜ਼ਾਦਾ ਜ਼ੋਰਾਵਰ ਸਿੰਘ, ਸਾਹਿਬਜ਼ਾਦਾ ਫ਼ਤਹਿ ਸਿੰਘ ਅਤੇ ਮਾਤਾ ਗੁਜਰੀ ਜੀ ਦਾ ਸਸਕਾਰ ਹੋਇਆ ਸੀ ।



ਗੁਰਦੁਆਰਾ ਫਤਹਿ ਗੜ੍ਹ ਸਾਹਿਬ

**ਧਰਮ ਪ੍ਰਚਾਰ ਕਮੇਟੀ**

**(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ**